# ਕੈਂਪਸ ਸੀਨ - 3

ਦਿਖਾਏ ਗਏ ਇਹ ਸੀਨ ਨਾ ਰੰਗੀਨ ਹਨ ਨਾ ਰੋਮਾਂਟਿਕ ਪਰ ਕੈਂਪਸ ਸੀਨ-1 ਇੰਨਾਂ ਵਿਕਿਆ ਕਿ ਦੋ ਦਿਨ ਵਿਚ ਆਊਟ ਆਫ ਪ੍ਰਿੰਟ ਹੋ ਗਿਆ। ਮਾਸਟਰ ਕਾਪੀ ਵੀ ਪ੍ਰਾਪਤ ਨਹੀਂ। ਪਤਾ ਲੱਗਾ ਹੈ ਇਸ ਦੀ ਇਕ ਨਕਲ ਬਰਿਟਿਸ਼ ਮਿਊਜ਼ੀਅਮ ਵਿਚ ਅਜੇ ਪਈ ਹੈ। ਸੀਨ-2 ਸਾਰੇ ਲੋਕ ਅਜੇ ਤਕ ਮੇਰੇ ਤੋਂ ਮੰਗ ਰਹੇ ਹਨ ਕਿਉਂਕਿ ਅਠੱਨੀ ਖਰਚ ਕੇ ਇਕ ਨਕਲ ਕਰਵਾਉਣ ਦੇ ਸਮਰੱਥ ਨਹੀਂ। ਇਕ ਪ੍ਰੋਫੈਸਰ ਛੋਟੇ ਸਟੇਟ ਦੀ ਦੁਕਾਨ ਉਤੇ ਇਕ ਸਰਟੀਫਿਕੇਟ ਦੀ ਇਕ ਫੋਟੋਕਾਪੀ ਕਰਵਾਉਣ ਗਿਆ ਤਾਂ ਪਹਿਲੋਂ ਰੇਟ ਪੁੱਛਿਆ। ਦੁਕਾਨਦਾਰ ਨੇ ਕਿਹਾ - "ਇਕ ਰੁਪਿਆ।" "ਨਹੀਂ - ਇਕ ਰੁਪਿਆ ਨਹੀਂ ਅੱਠ ਆਨੇ", ਪ੍ਰੋਫੈਸਰ ਨੇ ਕਿਹਾ। ਦੁਕਾਨਦਾਰ ਨੇ ਨਾਂਹ ਕਰ ਦਿਤੀ ਤਾਂ ਕਹਿਣ ਲੱਗਾ - ਮੈਂ ਪ੍ਰੋਫੈਸਰ ਹਾਂ। ਸਮਝਿਆ ? ਅੱਠ ਆਨੇ। ਦੁਕਾਨਦਾਰ ਨੇ ਕਿਹਾ - "ਜੀ ਜੇ ਪ੍ਰੋਫੈਸਰ ਹੋ ਤੇ ਕਾਪੀ ਇਕ ਕਰਵਾਉਣੀ ਹੈ ਤਾਂ ਮੁਫਤ ਕਰ ਦਿੰਦੇ ਹਾਂ।" ਕਾਪੀ ਹੋ ਗਈ । ਪ੍ਰੋਫੈਸਰ ਚਲਾ ਗਿਆ ਪਰ ਫਿਰ ਵਾਪਸ ਪਰਤਿਆ ਤੇ ਪੁੱਛਿਆ - "ਜੇ ਕਾਗਜ਼ ਮੈਂ ਆਪਣੇ ਕੋਲੋਂ ਲੈ ਆਇਆ ਕਰਾਂ ਫਿਰ ਕਿੰਨੇ ਪੈਸੇ ਲਏਗਾਂ ?" ਦੁਕਾਨਦਾਰ ਨੇ ਕਿਹਾ - "ਜੇ ਕਾਗਜ਼ ਵੀ ਤੁਹਾਡੇ ਕਿਤਾਬ ਵੀ ਤੁਹਾਡੀ ਫਿਰ ਤੁਸੀਂ ਮੇਰੀ ਥਾਂ ਖਲੋ ਜਾਓ ਮੈਂ ਤੁਹਾਡੇ ਤੋਂ ਕੰਮ ਕਰਵਾਉਣ ਆ ਜਾਇਆ ਕਰਾਂਗਾ।" ਕਹਾਣੀ ਮੁਣੋ। ਇਕ ਪ੍ਰੋਫੈਸਰ ਦੂਜੇ ਨੂੰ ਕਹਿਣ ਲੱਗਾ - "ਜੇ ਮੇਰੇ ਕੋਲ ਟਾਟਾ ਜਿੰਨੇ ਪੈਸੇ ਹੋਣ ਤਾਂ ਮੈਂ ਟਾਟਾਂ ਤੋਂ ਵਧੀਕ ਅਮੀਰ ਹੋਵਾਂ।" ਦੂਜੇ ਨੇ ਪੁਛਿਆ - ਉਹ ਕਿਵੇਂ ? ਜੇ ਟਾਟਾ ਜਿੰਨੇ ਪੈਸੇ ਹੋਣ ਤਾਂ ਟਾਟਾ ਜਿੰਨਾ ਅਮੀਰ ਹੋਵੇਂ। ਵੱਧ ਕਿਵੇਂ ? ਪਹਿਲੇ ਨੇ ਕਿਹਾ - ਕਿਉਂਕਿ ਪੰਜ ਸੱਤ ਟਿਊਸ਼ਨਾ ਮੈਂ ਵੱਖ ਕੁੱਟ ਲਿਆ ਕਰਾਂ।" ਸਿਟਾ - ਮਾਸਟਰਾਂ ਕੋਲ ਅਰਬਾਂ ਰੁਪਏ ਵੀ ਆ ਜਾਣ ਤਾਂ ਮਾਸਟਰ ਹੀ ਰਹਿਣਗੇ।

ਕੁਝ ਸਿਆਣੇ ਕਾਮਰੇਡ ਮਿੱਤਰਾਂ ਨੇ ਇਤਰਾਜ਼ ਕੀਤਾ ਹੈ ਕਿ ਕੈਂਪਸ ਸੀਨ-2 ਵਿਚ 200 ਪ੍ਰੋਫੈਸਰਾਂ ਨੂੰ ਚੁਗਲਖੋਰ ਕਿਹਾ ਹੈ ਤੇ 50 ਨੂੰ ਜੋਤਸ਼ੀ। ਇਕ ਤਾਂ ਇਹ ਗਿਣਤੀ ਵਧਾਈ ਗਈ ਹੈ। ਦੂਜੇ ਇਹ ਸਾਰੇ ਕਾਮਰੇਡ ਨਹੀਂ ਹਨ ਜਿਵੇਂ ਕਿ ਲਿਖਤ ਵਿਚੋਂ ਲਗਦਾ ਹੈ। ਸਹੀ ਹੈ-ਕਿ ਗਿਣਤੀ ਕੁਝ ਵੱਧ ਲਿਖੀ ਗਈ ਹੈ, ਪਰ ਇਹ ਗਲਤੀ ਲੱਗ ਜਾਣ ਦਾ ਵੀ ਕਾਰਨ ਹੈ। ਕੀੜੇ ਆਪਣੇ ਭੌਣ ਉਪਰ ਤੇਜ਼ੀ ਨਾਲ ਚੱਕਰ ਕਟਦੇ ਹਨ ਤਾਂ ਘੱਟ ਗਿਣਤੀ ਹੋਣ ਤੇ ਵੀ ਜ਼ਿਆਦਾ ਲਗਦੇ ਹਨ। ਇਵੇਂ ਹੀ ਹਵਾ ਵਿਚ ਤੈਰਦਾ ਮੱਛਰਾਂ ਦਾ ਧੱਦਲ ਦੇਖਣ ਨੂੰ ਵੱਡਾ ਲਗਦਾ ਹੈ। ਜੀਵ ਵਿਗਿਆਨੀ ਡਾ. ਸੈਣੀ ਨੇ ਦੱਸਿਆ ਹੈ ਕਿ ਮੱਛਰ ਇਉਂ ਝੁੰਡ ਵਿਚ ਉਡਦੇ ਹੋਏ ਪ੍ਰੇਮ-ਕ੍ਰੀੜਾ ਕਰਦੇ ਹਨ। ਇਵੇਂ ਹੀ ਬਹੁਤ ਸਾਰੇ ਪੁਆਰ-ਮੁਰੀਦ ਤੇਜ਼ੀ ਨਾਲ ਚੱਕਰ ਕਟਦੇ ਗਿਣਤੀ ਪੱਖੋਂ ਵੱਧ ਲਗਦੇ ਸਨ। ਠੀਕ ਹੈ ਕਿ ਸਾਰੇ ਕਾਮਰੇਡ ਨਹੀਂ। ਭੁਲੇਖਾ ਲਗਣ ਦਾ ਕਾਰਨ ਇਤਿਹਾਸਕ ਹੈ। ਗੁਰੂ ਗੋਬਿੰਦ ਸਿੰਘ ਜੀ ਪਾਸ ਜਿੰਨੇ ਵੀ ਹਿੰਦੂ ਮੁਸਲਮਾਨ ਜਾਂਦੇ ਸਨ - ਇਤਿਹਾਸਕਾਰ ਉਨ੍ਹਾਂ ਨੂੰ ਸਿੱਖ ਹੀ ਲਿਖਦੇ ਹਨ। ਪੁਆਰ ਕਿਉਂਕਿ ਪੈਨਸ਼ਨੀਆ ਕਾਮਰੇਡ ਹੈ ਇਸ ਕਰਕੇ ਉਸ ਦੇ ਨਕਲੀਏ, ਭੱਟ, ਭੰਡ ਆਦਿਕਾਂ ਨੂੰ ਵੀ ਕਾਮਰੇਡ ਲਿਖ ਦਿਤਾ ਗਿਆ। ਭੁਲ ਦਾ ਖੇਦ ਹੈ। ਸਾਰੇ ਕਾਮਰੇਡ ਨਹੀਂ।

ਕਈ ਵਾਰ ਸ਼ਬਦ ਦੇ ਅਰਥ ਅਜੀਬ ਹੋ ਜਾਂਦੇ ਹਨ। ਕਾਮਰੇਡਾਂ ਦਾ ਜ਼ਿਕਰ ਛਿੜ ਗਿਆ ਤਾਂ ਗੱਲ ਯਾਦ ਆਈ। ਜਦੋਂ ਮੈਂ ਕਾਲਜ ਪੜ੍ਹਦਾ ਹੋਇਆ ਪਾਠ ਕਰਦਾ ਤਾਂ ਮੇਰੇ ਕਾਮਰੇਡ ਜਮਾਤੀ ਮੈਨੂੰ ਦਕੀਆਨੂਸੀ ਕਹਿੰਦੇ। ਜੇ ਉਨ੍ਹਾਂ ਵਾਂਗ ਬੀੜੀ ਪੀਣ ਤੋਂ ਇਨਕਾਰ ਕਰਦਾ ਤਾਂ ਵੀ ਦਕੀਆਨੂਸੀ ਦਾ ਖਿਤਾਬ ਮਿਲਦਾ। ਮੈਂ ਸਮਝਿਆ ਇਹ ਸ਼ਬਦ ਕੋਈ ਖਤਰਨਾਕ ਗਾਹਲ ਹੈ ਜਿਹੜੀ ਉਹ ਧੰਦੇ ਨੂੰ ਦਿਤੀ ਜਾਇਆ ਕਰਦੀ ਹੈ ਜਿਸ ਨੂੰ ਅਸੀਂ ਪਸੰਦ ਨਾ ਕਰੀਏ। ਮੈਨੂੰ ਅਜਿਹੀ ਆਦਤ ਪਈ ਕਿ ਵੇਟਰ ਚਾਹ ਲਿਆਉਣ ਵਿਚ ਦੇਰ ਕਰਦਾ ਤਾਂ ਮੈਂ ਗੁੱਸੇ ਵਿਚ ਮੇਜ਼ ਤੇ ਮੁਕਾ ਮਾਰਦਾ ਤੇ ਕਹਿੰਦਾ - "ਦਕੀਆਨੂਸੀ"। ਘਰ ਵਿਚ ਚੋਰੀ ਹੋ ਗਈ। ਪੁਲੀਸ ਆਈ ਤਾਂ ਪੁੱਛਣ ਲੱਗੀ- ਕਿਸੇ ਤੇ ਸ਼ੱਕ ? ਮੈਂ ਕਿਹਾ - ਹਰਾਮੀ ਦਕੀਆਨੂਸੀ, ਹੋਰ ਕੌਣ? ਉਹ ਜਨਾਬ ਦਕੀਆਨੂਸੀ ਦਾ ਸਿਰਨਾਵਾਂ ਪੁੱਛਣ ਲੱਗੇ। ਮੈਨੂੰ ਕੀ ਪਤਾ ਹੋਣਾ ਸੀ ? ਪੁਲੀਸ ਵਾਲੇ ਆਪੋ ਵਿਚ ਹੌਲੀ ਹੌਲੀ ਗਿਟ-ਮਿਟ ਕਰਨ ਲੱਗੇ - "ਪ੍ਰੋਫੈਸਰ ਨੂੰ ਵੱਡਾ ਧਕਾ ਲੱਗਾ ਹੈ। ਊਟਪਟਾਂਗ ਬਕ ਰਿਹਾ ਹੈ। ਇਹ ਕਹਿੰਦੇ ਚਲੇ ਗਏ ਤਾਂ ਮੈਂ ਪੁਲੀਸ ਵਾਲਿਆਂ ਨੂੰ ਪੂਰੇ ਗੁੱਸੇ ਨਾਲ (ਦਿਲ ਵਿਚ) ਦਕੀਆਨੂਸੀ ਕਿਹਾ। ਲਾਲ ਕਿਤਾਬ ਵਿਚ ਇਸ ਸ਼ਬਦ ਦਾ ਕੀ ਅਰਥ ਹੈ ਨਾ ਮੈਨੂੰ ਪਤਾ ਨਾ ਕਾਮਰੇਡਾਂ ਨੂੰ। ਮੇਰੇ ਸੰਸਕਾਰਾਂ ਨੇ ਮੇਰੀ ਸ਼ਬਦਾਵਲੀ ਵਿਗਾੜ ਦਿਤੀ ਹੈ। ਸੰਸਕਾਰ ਹੀ ਇਤਿਹਾਸ ਹਨ ਤੇ ਮਨੁੱਖ ਕੀ ਹੈ ਆਖਰ ? ਕੇਵਲ ਆਪਣੇ ਆਪਦਾ ਇਤਿਹਾਸ ਹੀ ਹੈ ਬਸ। ਦੁਖਾਂ ਭਰਿਆ ਇਤਿਹਾਸ। ਥੋਥਾ ਇਤਿਹਾਸ। ਦਕੀਆਨੂਸੀ ਇਤਿਹਾਸ। ਇਤਿਹਾਸ ਮੁਰਦਾਬਾਦ। ਮਨੁੱਖ ਜ਼ਿੰਦਾਬਾਦ।

ਕਾਮਰੇਡੀ ਦੇ ਮੈਂ ਖਿਲਾਫ ਹਾਂ ਪਰ ਜਦੋਂ ਦਾ ਰੂਸ ਟੁੱਟਿਆ ਹੈ ਮੈਂ ਦੁਖੀ ਹਾਂ। ਅਮਰੀਕਾ ਹੁਣ ਮੈਨੂੰ ਰੋਜ਼ ਅੱਖਾਂ ਦਿਖਾਉਂਦਾ ਹੈ। ਕਾਮਰੇਡਾਂ ਦੀ ਹਾਲਤ ਮਾੜੀ ਹੋ ਗਈ ਹੈ। ਭਾਰਤੀ ਮੁਸਲਮਾਨਾ ਤੇ ਸਿਖਾਂ ਵਾਂਗ ਵਿਚਾਰੇ ਮਾਰੇ ਮਾਰੇ ਫਿਰਦੇ ਹਨ। ਹਰਕਿਸ਼ਨ ਸੁਰਜੀਤ ਪ੍ਰਾਪਰਟੀ ਡੀਲਰ ਦਾ ਧੰਦਾ ਕਰਕੇ ਰੋਟੀ ਖਾਂਦਾ ਹੈ। ਪਰ ਆਪਾਂ ਰਾਸ਼ਟਰੀ ਅੰਤਰਰਾਸ਼ਟਰੀ ਸਿਆਸਤ ਤੋਂ ਕੀ ਲੈਣਾ। ਕੈਂਪਸ ਸੀਨ ਦੇਖੀਏ।

ਹਰਕਤਾਂ ਬੱਚਿਆ ਦੇ ਦੇਖਣ ਵਾਲੀਆਂ ਨਹੀਂ ਸਨ ਤੇ ਦੂਜਾ ਇਹ ਕਿ ਮੇਰਾ ਕੇਕ ਬਾਂਦਰੀ ਨੂੰ ਖੁਆ ਕੇ ਉਸ ਤੇ ਰੋਹਬ ਪਾ ਗਿਆ - ਮੈਨੂੰ ਦੁਆ ਨਾ ਸਲਾਮ। ਮੈਂ ਕੰਕਰ ਚੁੱਕਿਆ ਤੇ ਠਾਹ ਮਾਰਿਆ। ਬੰਟੇ ਖੇਡਦਾ ਰਿਹਾ ਹਾਂ। ਜਦੋਂ ਡੰਗਰ ਚਾਰਦਾ ਗੁਲੇਲ ਹਮੇਸ਼ਾ ਮੋਢੇ ਤੇ ਲਟਕਦੀ ਹੁੰਦੀ ਸੀ। ਨਿਸ਼ਾਨਾ ਲੱਗ ਗਿਆ। ਬਾਂਦਰ ਨੇ ਕਰੋਧਵਾਨ ਹੋਕੇ ਪਹਿਲੋਂ ਕਰੀਚ..ਕਰੀਚ..ਟਰੀ...ਟਰੀ... ਕੀਤਾ ਫਿਰ ਹੱਥਾਂ ਪੈਰਾਂ ਨਾਲ ਥੋੜੀ ਮਿਟੀ ਪੁੱਟੀ ਤੇ ਵੀਹ ਪੱਚੀ ਗਜ ਤੋਂ ਮੇਰੇ ਉਤੇ ਛਲਾਂਗ ਮਾਰੀ। ਮੈਂ ਬਿਜਲੀ ਦੀ ਫੁਰਤੀ ਨਾਲ ਹੇਠਾਂ ਝੁਕਿਆ ਕਿਉਂਕਿ ਗਤਕਾ ਸਿਖਿਆ ਹੋਇਆ ਹੈ। ਉਹ ਮੇਰੇ ਸਿਰ ਉਪਰ ਦੀ ਲੰਘ ਗਿਆ ਤੇ ਮੈਂ ਉਡਦੇ ਜਾਂਦੇ ਦੀ ਸਾਂ...ਸਾਂ.. ਦੀ ਆਵਾਜ਼ ਸੁਣੀ। ਜਿਥੇ ਉਹ ਜਾਕੇ ਡਿੱਗਾ ਉਥੇ ਇਕ ਹੋਰ ਸੈਲਾਨੀ ਪਰਿਵਾਰ ਪੂਰੀਆਂ ਛੋਲੇ ਪਰੌਂਠੇ ਖਾ ਰਿਹਾ ਸੀ। ਉਸ ਨੇ ਦੰਦਾ ਤੇ ਨਹੁੰਦਰਾਂ ਨਾਲ ਸਾਰੇ ਲਹੂ ਲੁਹਾਣ ਕਰ ਦਿਤੇ। ਮੈਂ ਦੌੜ ਕੇ ਭੀੜ ਵਿਚ ਜਾ ਵੜਿਆ ਕਿ ਕਿਤੇ ਇਸ ਪਰਿਵਾਰ ਨਾਲ ਇਨਸਾਫ ਕਰਨ ਪਿਛੋਂ ਇਹ ਮਹਾਂਬਲੀ ਕਿਤੇ ਮੇਰੇ ਉਪਰ ਕਿਰਪਾਲੂ ਨਾ ਹੋ ਜਾਵੇ। ਮੈਂ ਵਾਪਸ ਆ ਕੇ ਜ਼ਖਮੀ ਪਰਿਵਾਰ ਦਾ ਲਹੂ ਤਾਂ ਪੂੰਝ ਦਿਤਾ ਪਰ ਗੱਲ ਕੀ ਹੋਈ ਸੀ ਇਹ ਬਿਲਕੁਲ ਨਹੀਂ ਦੱਸੀ। ਬਾਂਦਰ ਨੇ ਮੈਨੂੰ ਪਛਾਣਨ ਦੀ ਜ਼ਰੂਰਤ ਹੀ ਨਹੀਂ ਸਮਝੀ। ਉਸ ਦੁਖਿਆਰੇ ਨੇ ਤਾਂ ਮੇਰੀ ਕਰਤੂਤ ਸਦਕਾ ਪੂਰੀ ਮਨੁੱਖਤਾ ਨਾਲ ਟੱਕਰ ਲੈਣ ਦੀ ਠਾਣ ਲਈ ਸੀ। ਹੁਣ ਤੁਸੀਂ ਆਪ ਦੇਖੋ ਕਈ ਪੁਆਰ - ਪ੍ਰੇਮੀ ਸਾਢੇ ਛੇ ਛੇ ਫੁੱਟੇ ਲਠੈਤ ਹਨ। ਜੇ ਮੇਰੇ ਕਿਸੇ ਸ਼ਬਦ ਕੰਕਰ ਤੋਂ ਗੁੱਸਾ ਖਾ ਕੇ ਉਹ ਪੰਜਾਹ ਹੱਥ ਲੰਮੀ ਛਾਲ ਮਾਰ ਦਿੰਦੇ ਤਾਂ ਮੈਂ ਤਾਂ ਝੁਕ ਕੇ ਜਾਨ ਬਚਾ ਲੈਂਦਾ - ਜਿਨ੍ਹਾਂ ਉਤੇ ਉਹ ਡਿਗਦੇ ਉਨ੍ਹਾਂ ਨੂੰ ਖੁਰਚ ਖੁਰਚ ਕੇ ਫਰਸ਼ ਤੋਂ ਉਤਾਰਨਾ ਪੈਂਦਾ। ਦੋ ਗਿੱਠ ਦੇ ਬਾਂਦਰ ਨੇ ਪਹਾੜੀਆਂ ਵਿਚ ਹਾਹਾਕਾਰ ਮਚਾ ਦਿਤੀ ਸੀ। ਸ. ਸ. ਜੋਸ਼ੀ ਦੀ ਛਾਲ ਬੜੀ ਖਤਰਨਾਕ ਸਾਬਤ ਹੁੰਦੀ। ਗੁਰਤਰਨ ਸਿੰਘ ਜੀ ਕਈ ਵਾਰ ਪਿਆਰ ਨਾਲ ਕਿਹਾ ਕਰਦੇ ਹਨ ਕਿ ਜੋਸ਼ੀ ਦਾ ਮੂੰਹ ਇਮਾਮ-ਜਿਸਤੇ ਵਰਗਾ ਹੈ। ਹੁਣ ਅੱਜ ਦੇ ਜ਼ਮਾਨੇ ਵਿਚ ਕਿਸਨੇ ਇਮਾਮ-ਜਿਸਤਾ ਦੇਖਿਆ ਹੈ? ਜਿਸਨੇ ਇਮਾਮ-ਜਿਸਤਾ ਨਹੀਂ ਦੇਖਿਆ ਉਹ ਜੋਸ਼ੀ ਦਾ ਮੂੰਹ ਪੁਆਰ ਦੇ ਜਾਣ ਤੋਂ ਬਾਦ ਇਕ ਵਾਰ ਤਾਂ ਜ਼ਰੂਰ ਦੇਖੇ। ਇਮਾਮ-ਜਿਸਤੇ ਦੇ ਦਰਸ਼ਨ ਹੋ ਜਾਣਗੇ।

***ਭੰਬੀਰੀਆਂ ਤੋਂ ਸਾਵਧਾਨ*** : ਅਤਿਅੰਤ ਆਧੁਨਿਕ ਕੰਪਿਊਟਰ ਪੈਂਟੀਅਮ-2 ਇਨੀ ਫੁਰਤੀ ਨਾਲ ਪ੍ਰੋਗਰਾਮ ਨਹੀਂ ਬਦਲਦਾ ਜਿੰਨੀ ਫੁਰਤੀ ਨਾਲ ਇਹ ਭੰਬੀਰੀ-ਪ੍ਰੋਫੈਸਰ ਬਦਲਦੇ ਹਨ। ਜੋਤਿਸ਼ ਵਿਦਿਆ ਦੇ ਮਾਹਿਰ ਜਿਹੜੇ ਕੱਲ੍ਹ ਤੱਕ ਪੱਤਰੀਆਂ ਚੁੱਕੀ ਫਿਰਦੇ ਸਨ ਉਹੀ ਹੁਣ ਰਾਤੋ ਰਾਤ ਐਕੂਪਰੈਸ਼ੱਰ ਦੇ ਮਾਹਿਰ ਹੋ ਗਏ ਹਨ ਕਿਉਂਕਿ ਇਨ੍ਹਾਂ ਨੂੰ ਕਿਸੇ ਹਕੀਮ ਦਾ ਚੰਡੀਗੜ੍ਹੋਂ ਫੋਨ ਆਇਆ ਹੈ ਕਿ ਨਵੇਂ ਵੀਸੀ ਦੇ ਖੱਬੇ ਗੋਡੇ ਵਿਚ ਕਦੀ ਕਦਾਈਂ ਮਾਮੂਲੀ ਜਿਹਾ ਦਰਦ ਹੁੰਦਾ ਹੈ। ਇਕ ਕਹਿ ਰਿਹਾ ਸੀ "ਗੋਡੇ ਵਿਚ 72 ਹੱਡੀਆਂ ਹੁੰਦੀਆਂ ਹਨ। ਮੈਂ ਜਿਉਂਦੇ ਬੰਦੇ ਦੇ ਗੋਡੇ ਦੀ ਇਕ ਇਕ ਹੱਡੀ ਵੱਖ ਵੱਖ ਕਰਕੇ ਰੇਗਮਾਰ ਨਾਲ ਰਗੜ ਕੇ ਹਲਦੀ ਲਾ ਕੇ ਦੁਬਾਰਾ ਅਜਿਹੀ ਫਿੱਟ ਕਰਦਾ ਹਾਂ ਕਿ ਅਸਲੀ ਨਾਲ ਮੇਲ ਖਾ ਜਾਂਦਾ ਹੈ।" ਦੂਜਾ ਇਕ ਹੋਰ ਕਹਿ ਰਿਹਾ ਸੀ - "ਜੀ ਅਸੀਂ ਤਾਂ ਨਿਕੇ ਹੁੰਦਿਆਂ ਤੋਂ ਗੋਡ-ਬੰਦਨਾ ਕਰਦੇ ਹਾਂ। ਮਾਂ ਜੀ ਦਾ ਗੋਡਾ ਫੜ ਕੇ ਮੈਂ ਤੁਰਨਾ ਸਿਖਿਆ। ਮੈਂ ਗੋਡੇ ਹੱਥ ਲਾਉਂਦਾ ਹਾਂ ਕਿਉਂਕਿ ਇਨਾ ਵੀ ਗਿਰਿਆ ਨਹੀਂ ਕਿ ਪੈਰ ਛੂਹ ਲਵਾਂ। ਗੋਡਿਆਂ ਤੋਂ ਉਪਰ ਬਿਲਕੁਲ ਨਹੀਂ ਦੇਖਦਾ ਕਿਉਂਕਿ ਨਿਮਰ ਵੀ ਹਾਂ। ਐਕੂਪਰੈਸ਼ਰ ਨੇ ਮੇਰੀ ਕੰਮ ਕਰਨ ਦੀ ਸਮਰੱਥਾ ਵਧਾ ਦਿਤੀ ਹੈ।"

ਬੀਬੀਆਂ ਭੈਣਾਂ ਇਨ੍ਹਾਂ ਤੋਂ ਸਾਵਧਾਨ ਰਹਿਣ। ਇਨ੍ਹਾਂ ਹਰਾਮਖੋਰਾਂ ਨੂੰ ਬਿਨਾਂ ਟਰੇਨਿੰਗ ਪ੍ਰਾਪਤ ਕੀਤਿਆਂ ਵੀ ਪੂਰਾ ਪਤਾ ਹੈ ਕਿ ਕਿਹੜਾ ਅੰਗ ਕਿੰਨੀ ਕੁ ਕੋਮਲਤਾ ਨਾਲ ਦਬਾਉਣਾ ਹੈ। ਪੱਤਰੀ ਵਗਾਹ ਮਾਰੀ ਹੈ ਤੇ ਅੰਗ ਅੰਗ ਟੋਹਦੇ ਫਿਰਦੇ ਹਨ। ਦੋਜ਼ਖਾਂ ਵਿਚ ਆਪ ਤਾਂ ਜਾਣਗੇ ਹੀ ਜਿਨ੍ਹਾਂ ਨੂੰ ਛੂਹਣਗੇ ਖੈਰ ਉਨ੍ਹਾਂ ਦੀ ਵੀ ਨਹੀਂ। ਇਨ੍ਹਾਂ ਬਾਰੇ ਬੋਧੀ ਸਾਹਿਤ ਵਿਚ ਵੀ ਜ਼ਿਕਰ ਹੈ। ਕੁੱਝ ਸਿਰੇ ਦੇ ਪੁੱਜੇ ਹੋਏ ਬੋਧੀ ਭਿੱਖੂ ਧਿਆਨ ਜਮਾਉਣ ਲਈ, ਜੇ ਹੋਰ ਕੁੱਝ ਨਾ ਲਭਦਾ ਤਾਂ ਲੱਕੜ ਘੜ ਕੇ ਬੁੱਧ ਦਾ ਬੁੱਤ ਜਿਹਾ ਬਣਾ ਕੇ ਸਾਹਮਣੇ ਰੱਖ ਕੇ ਬੰਦਗੀ ਵਿਚ ਜੁਟ ਜਾਂਦੇ। ਜੇ ਠੰਢ ਲੱਗਣ ਲਗਦੀ ਤਾਂ ਇਸ ਲੱਕੜੀ ਦੇ ਬੁੱਤ ਨੂੰ ਅੱਗ ਲਾ ਕੇ ਸੇਕਣ ਲੱਗ ਜਾਂਦੇ। ਪੂਰੇ ਉਸਤਾਦ ਹਨ। ਜਿਸ ਗੋਡੇ ਦਾ ਦਰਦ ਹਟਾਉਣ ਲਈ ਅੱਜ ਫਿਕਰਮੰਦ ਹਨ, ਕੱਲ ਨੂੰ ਉਸ ਨੂੰ ਅੱਗ ਲਾ ਕੇ ਸੇਕ ਸਕਦੇ ਹਨ।

*ਚੋਰ ਦੀ ਸਮਰੱਥਾ* : ਸਾਇੰਸ ਕਾਂਗਰਸ ਫੰਡ ਨੇ ਵਡੇ ਵਡੇ ਸ਼ਰੀਫ ਦਾਗੀ ਕਰ ਦਿਤੇ। ਜੋਧ ਸਿੰਘ ਨੂੰ ਫਿਊਜ਼ ਨਹੀ ਲਾਉਣਾ ਆਉਂਦਾ ਪਰ 17 ਲੱਖ ਦਾ ਬਿਜਲੀ ਦਾ ਸਮਾਨ ਖਰੀਦ ਲਿਆਇਆ। 90% ਸੈਂਪਲ ਫੇਲ੍ਹ ਹੋਏ ਤਾਂ ਜੋਧ ਸਿੰਘ ਹੁਰਾਂ ਦੇ ਦਿਮਾਗ ਦੇ ਫਿਊਜ ਉਡਣੇ ਹੀ ਸਨ। ਪਰ ਜੋਧ ਸਿੰਘ ਏਡਾ ਵਡਾ ਗਬਨ ਕਰੇ - ਇਹ ਉਸਦੀ ਸਮਰੱਥਾ ਲਗਦੀ ਨਹੀਂ। ਮਾਨ ਸਿੰਘ ਦੀ ਕਹਾਣੀ ਸੁਣੋ।

ਸੁਰੱਖਿਆ ਗਾਰਡ ਮਾਨ ਸਿੰਘ ਸ਼ੇਖਪੁਰੇ ਰਹਿੰਦਾ ਹੈ। ਮੈਂ ਉਸਨੂੰ ਕਿਹਾ- ਟਰੈਕਟਰ ਲੈ ਕੇ ਆ। ਘਰ ਪਾ ਰਿਹਾ ਹਾਂ ਸੀਮਿੰਟ ਲਿਆਉਣਾ ਹੈ। ਉਹ ਆ ਗਿਆ। ਜਿਸ ਗਵਾਂਢੀ ਦੇ ਕਮਰੇ ਵਿਚ ਸੀਮਿੰਟ ਰੱਖਿਆ ਉਸ ਦੇ ਅੰਦਰਲੇ ਪਾਸੇ ਦਰਵਾਜੇ ਦਾ ਪੱਲਾ ਨਹੀਂ ਸੀ। ਸੀਮਿੰਟ ਉਤਾਰਕੇ ਮੈਂ ਕਿਹਾ-ਕਿਤੇ ਸੀਮਿੰਟ ਚੋਰੀ ਨਾ ਹੋ ਜਾਏ ਮਾਨ ਸਿਆਂ। ਦਰਵਾਜ਼ਾ ਬੰਦ ਨਹੀਂ ਹੁੰਦਾ। ਮਾਨ ਸਿੰਘ ਨੇ ਕਿਹਾ- ਨਹੀਂ। ਸੀਮਿੰਟ ਚੋਰੀ ਨਹੀਂ ਹੋਵੇਗਾ। ਖਾਲੀ ਬੋਰੀਆਂ ਗਿਣ ਕੇ ਰੱਖਣੀਆਂ। ਮੈਂ ਕਿਹਾ - ਤੂੰ ਇਸ ਮਾਲਕ ਮਕਾਨ ਨੂੰ ਜਾਣਦਾ ਹੈ ਕਿ ਚੋਰ ਨਹੀਂ ਹੈ। ਉਸ ਨੇ ਕਿਹਾ - ਜੀ ਚੋਰ ਤਾਂ ਇਹ ਹੈ, ਪਰ ਖਾਲੀ ਬੋਰੀਆ ਚੋਰੀ ਕਰੇਗਾ। ਭਰੀ ਬੋਰੀ ਚੁਰਾਣ ਦੀ ਇਸ ਦੀ ਸਮਰੱਥਾ ਨਹੀਂ। ਮੈ ਮੂੰਹ ਦੇਖ ਕੇ ਦੱਸ ਦਿੰਦਾ ਹਾਂ ਕਿ ਚੋਰ ਕਿੰਨੇ ਹਾਰਸਪਾਵਰ ਦਾ ਹੈ।

ਇਵੇਂ ਹੀ ਜੋਧ ਸਿੰਘ ਨੇ 17 ਲੱਖ ਦਾ ਗਬਨ ਕੀਤਾ ਹੋਵੇ ਮਨ ਨਹੀ ਮੰਨਦਾ। ਲਗਦਾ ਹੈ ਗਬਨ ਪੁਆਰ ਨੇ ਕੀਤਾ। ਜੋਧ ਸਿੰਘ ਸਾਮਾਨ ਦੇ ਖਾਲੀ ਡੱਬੇ ਲੈ ਗਿਆ ਹੋਵੇਗਾ। ਪਰ ਆਪਾਂ ਨੂੰ ਕੀ ਵਿਜੀਲੈਂਸ ਆਪੇ ਪਤਾ ਲਾਉਂਦੀ ਰਹੇਗੀ। ਜੋਧ ਸਿੰਘ ਦੀ ਇੰਟੈਰੋਗੇਸ਼ਨ ਹੋ ਚੁੱਕੀ ਹੈ। ਹੁਣ ਪਤਾ ਲੱਗਾ ਕਿ ਪੰਜਾਬੀ ਟ੍ਰਿਬਿਊਨ ਵਿਚ ਉਸਨੇ ਇਹ ਕਿਉ ਲਿਖਿਆ ਸੀ ਕਿ ਬਿਜਲੀ ਦੇ ਫੁਹਾਰੇ ਚਲਦੇ ਦੇਖ ਕੇ ਮਨ ਵਿਸਮਾਦ ਵਿਚ ਆ ਜਾਂਦਾ ਹੈ। ਹੁਣ ਪੁਲਿਸ ਵਿਸਮਾਦ ਦੀ ਅਵਸਥਾ ਵਿਚ ਪਹੁੰਚਾਏਗੀ।

*ਪ੍ਰੇਮੀਆਂ ਦਾ ਗੁੱਸਾ* : ਭੰਖੀਰੀਆਂ ਤੇ ਕੁੱਕੜ ਜਦੋਂ ਪੁਆਰ ਨੂੰ ਮਿਲਕੇ ਆਉਂਦੇ ਜਾਂ ਮਿਲਣ ਜਾਂਦੇ ਮੈਂ ਦੂਸਰੀ ਡੰਡੀ ਪੈ ਕੇ ਟਲ ਜਾਂਦਾ ਕਿ ਕਿਤੇ ਮੇਰੇ ਮੂੰਹੋਂ ਕੋਈ ਬੁਰਾ ਸ਼ਬਦ ਨਾ ਨਿਕਲ ਜਾਵੇ। ਪ੍ਰੇਮੀ ਵਡੇ ਗੁਸੈਲ ਹੁੰਦੇ ਹਨ। ਮੇਰੇ ਨਾਲ ਸ਼ਿਮਲੇ ਅਜਿਹੀ ਘਟਨਾ ਬੀਤ ਚੁੱਕੀ ਹੈ। ਕੀ ਹੋਇਆ ਸੀ, ਸੁਣੋ।

ਬੱਚੇ ਕਹਿਣ ਲੱਗੇ ਇਧਰ ਪਹਾੜੀ ਉਪਰਲਾ ਜਾਖੂ ਮੰਦਰ ਦੇਖਣਾ ਹੈ। ਪੈਰ ਘਸੀਟਦਾ ਘਸੀਟਦਾ ਮੈਂ ਤੁਰ ਪਿਆ। ਬੜੇ ਬਾਂਦਰ ਹਨ ਉਥੇ। ਹੱਥਾਂ ਵਿਚੋਂ ਚੀਜ਼ਾਂ ਖੋਹ ਲੈਂਦੇ ਹਨ। ਮੇਰੇ ਹੱਥੋਂ ਫਰੂਟ-ਕੇਕ ਦਾ ਪੈਕਟ ਖੋਹ ਕੇ ਔਹ ਗਿਆ। ਆਪ ਵੀ ਖਾਧਾ ਤੇ ਇਕ ਬਾਂਦਰੀ ਨੂੰ ਵੀ ਖਵਾਇਆ। ਫਿਰ ਉਹ ਬਾਂਦਰੀ ਨਾਲ ਪ੍ਰੇਮ ਕਲੋਲ ਕਰਨ ਲੱਗਾ। ਮੈਨੂੰ ਬੁਰਾ ਲੱਗਾ। ਇਕ ਤਾਂ ਉਸ ਦੀਆਂ

*ਨਵੇਂ ਵੀ ਸੀ ਦਾ ਸੁਆਗਤ* : ਜਦੋਂ ਫੈਕਲਟੀ ਵੀਸੀ ਦਾ ਸੁਆਗਤ ਕਰਨ ਲਈ ਚਾਹ ਦਾ ਬੰਦੋਬਸਤ ਕਰੇ ਤਾਂ ਕਲਾਕਾਰਾਂ ਨੂੰ ਬਾਹਰੋਂ ਬੁਲਾਉਣ ਦੀ ਲੋੜ ਨਹੀਂ। ਇਥੇ ਬੜੇ ਹਨ। ਪਟਿਆਲਾ ਘਰਾਣਾ ਗਾਇਨ ਅਤੇ ਵਾਦਨ ਵਿਚ ਸੰਸਾਰ ਪ੍ਰਸਿੱਧ ਹੈ, ਇਹ ਤਾਂ ਮੈਨੂੰ ਪਤਾ ਹੈ ਪਰ ਇਥੇ ਨ੍ਰਿਤਕਾਰ ਵੀ ਚੋਟੀ ਦੇ ਹਨ ਇਹ ਮੈਨੂੰ ਥੋੜਾ ਸਮਾਂ ਪਹਿਲੋਂ ਪਤਾ ਲੱਗਾ। ਪ੍ਰੋ. ਗਜ਼ਰਾਨੀ ਗਜ਼ਬ ਦੇ ਨ੍ਰਿਤਕਾਰ ਹਨ। ਇਕ ਰਾਤ ਸੈਰ ਕਰਦਿਆਂ ਮੇਰੀ ਨਜ਼ਰ ਪੁਆਰ ਸਾਹਿਬ ਦੀ ਕੋਠੀ ਵਲ ਚਲੀ ਗਈ ਤਾਂ ਮੈਂ ਭੀੜ ਦੇਖੀ ਤੇ ਨਾਚ ਗਾਣਾ ਦੇਖਿਆ। ਸੁਰੱਖਿਆ ਕਰਮਚਾਰੀ ਤੋਂ ਪਤਾ ਲੱਗਾ ਕਿ ਅਦਾਲਤ ਨੇ ਵੀ ਸੀ ਸਾਹਿਬ ਦੀ ਗਬਨ ਕੇਸ ਵਿਚ ਗ੍ਰਿਫਤਾਰੀ ਤੇ ਰੋਕ ਲਾ ਦਿਤੀ ਹੈ ਇਸ ਲਈ ਗਣਿਕਾ ਗਾ ਰਹੀ ਸੀ, ਗਜ਼ਰਾਣੀ ਜੀ ਨੱਚ ਰਹੇ ਸਨ, ਨਕਲੀਏ ਨਕਲਾਂ ਲਾ ਰਹੇ ਸਨ ਅਤੇ ਭੱਟ ਕਬਿੱਤ ਜੋੜ ਰਹੇ ਸਨ। ਜਿਵੇਂ ਸਰਦਾਰਾਂ ਦੇ ਘਰ ਗਿੱਧਾ ਪੈਂਦਾ ਦੇਖਣ ਲਈ ਸੀਰੀਆਂ ਦੇ ਨਿਆਣੇ ਵਾੜ ਉਪਰੋਂ ਦੀ ਅੱਡੀਆਂ ਚੁਕ ਚੁਕ ਦੇਖਦੇ ਥਕਦੇ ਨਹੀਂ - ਮੈਨੂੰ ਵੀ ਮਜ਼ਾ ਆ ਗਿਆ। ਗਜ਼ਰਾਨੀ ਦੀ ਫੁਰਤੀ, ਮੁਦਰਾਵਾਂ - ਤੌਬਾ। ਅਖਤਰੀ ਬਾਈ ਪਟਿਆਲੇ ਵਾਲੀ ਨੂੰ ਲੋਕ ਭੁੱਲ ਜਾਣਗੇ। ਇਕ ਲੱਤ ਉਪਰ ਨੂੰ ਚੁਕ ਕੇ ਦੂਜੇ ਦੀ ਅੱਡੀ ਉਤੇ ਇਉਂ ਦੇਰ ਤੱਕ ਘੁੰਮਦੇ ਰਹਿੰਦੇ ਜਿਵੇਂ ਡੰਡੇ ਉਤੇ ਮਦਾਰੀ ਦਾ ਲਾਟੂ ਘੁੰਮਦਾ ਹੈ। ਇਹ ਇਨ੍ਹਾਂ ਦੀ ਵਰਟੀਕਲ ਸਪਿੰਨ ਮੁਦਰਾ ਹੈ। ਫਿਰ ਉਨ੍ਹਾਂ ਨੇ ਘਾਹ ਤੇ ਲੇਟਣੀਆਂ ਇੰਨੀਆਂ ਤੇਜ਼ ਖਾਧੀਆਂ ਕਿ ਜਿਵੇਂ ਚਰਖੇ ਦੇ ਤੱਕਲੇ ਤੇ ਗਲੋਟਾ ਘੁੰਮ ਰਿਹਾ ਹੋਵੇ। ਇਹ ਉਨ੍ਹਾਂ ਦੀ ਹਾਰੀਜ਼ੋਂਟਲ ਸਪਿੰਨ ਮੁਦਰਾ ਸੀ। ਕਦੀ ਕਦੀ ਖੱਬੀ ਬਾਂਹ ਇੰਨੀ ਤੇਜ਼ੀ ਨਾਲ ਘੁਮਾਉਂਦੇ ਕਿ ਲਗਦਾ ਜਿਵੇਂ ਜੇਪ ਵਿਚ ਪਿੱਲ ਚੱਬਣ ਵੇਲੇ ਕਿੱਲ ਉਤੇ ਵੱਜਣ ਦੀ ਥਾਂ ਹਥੌੜੀ ਇਨ੍ਹਾਂ ਦੇ ਅੰਗੂਠੇ ਉਤੇ ਵੱਜ ਗਈ ਹੋਵੇ। ਜਨਾਬ ਨੁਸਰਤ ਫਤਿਹ ਅਲੀ ਖਾਨ ਨੇ ਸ਼ਾਸਤਰੀ ਸੰਗੀਤ ਵਿਚ ਪੱਛਮੀ ਧੁਨਾਂ ਮਿਲਾ ਦਿੱਤੀਆਂ ਹਨ ਉਵੇਂ ਗਜ਼ਰਾਨੀ ਜੀ ਨੇ ਕੱਥਾਕਲੀ ਵਿਚ ਡਿਸਕੋ ਮਿਲਾ ਕੇ ਮਿਕਸੀ ਘੁਮਾ ਰੱਖੀ ਹੈ। ਡਿਸਕੋ ਦੀ ਕਹਾਣੀ ਸੁਣੋ।

*ਡਿਸਕੋ ਡਾਂਸ* : ਇਕ ਕਤੂਰਾ ਗਵਾਂਢੀ ਕਤੂਰੇ ਨੂੰ ਕਹਿਣ ਲੱਗਾ - ਇਹ ਡਿਸਕੋ ਡਾਂਸ ਚੀਜ਼ ਕੀ ਹੁੰਦੀ ਹੈ? ਕਤੂਰੇ ਨੇ ਉੱਤਰ ਦਿਤਾ - ਇਹ ਤਾਂ ਪਤਾ ਨਹੀਂ ਲਗਦਾ ਕਿ ਕੀ ਚੀਜ਼ ਹੁੰਦੀ ਹੈ ਪਰ ਟੀ ਵੀ ਵਿਚ ਡਿਸਕੋ ਡਾਂਸ ਦੇਖ ਕੇ ਜਦੋਂ ਮੈਂ ਡਾਂਸਰਾਂ ਵਾਂਗ ਘੁੰਮਣਾ ਲੇਟਣਾ ਟੱਪਣਾ ਤੇ ਕੁੱਦਣਾ ਸ਼ੁਰੂ ਕਰਦਾ ਹਾਂ ਤਾਂ ਮੇਰਾ ਮਾਲਕ ਮੈਨੂੰ ਫੜਕੇ ਢਿੱਡ ਦੁਖਦੇ ਦੀ ਗੋਲੀ ਮੂੰਹ ਵਿਚ ਤੁੰਨ ਕੇ ਪਾਣੀ ਪਿਲਾ ਕੇ ਥਾਪੜਦਾ ਹੈ ਜਿਵੇਂ ਮੈਂ ਪੇਟ ਦਰਦ ਦਾ ਮਰੀਜ਼ ਹੋਵਾਂ।

*ਨਵੇਂ ਵੀ ਸੀ ਦਾ ਪ੍ਰਭਾਵ* : ਕਈ ਮੈਨੂੰ ਪੁੱਛ ਰਹੇ ਹਨ - ਜੀ ਨਵਾਂ ਵੀਸੀ ਕਿਹੋ ਜਿਹਾ ਹੈ? ਭਾਈ ਆਪਾਂ ਨੂੰ ਕੀ ਪਤਾ। ਵਰਤਾਂਗੇ ਤਾਂ ਦੇਖਾਂਗੇ। ਅਜੇ ਕੁੱਝ ਬੋਲ ਸੁਣੇ ਹਨ - ਸਹੀ ਲੱਗੇ।

ਟਰੈਕਟਰ ਖਰੀਦਣ ਗਏ ਤਾਂ ਕਈ ਸਟਾਰਟ ਕਰਵਾ ਕਰਵਾ ਦੇਖਣ ਪਿਛੋਂ ਪਿਤਾ ਜੀ ਨੂੰ ਇਕ ਪਸੰਦ ਆ ਗਿਆ। ਕਹਿਣ ਲੱਗੇ - ਇਹ ਠੀਕ ਹੈ। ਮੈਂ ਪੁੱਛਿਆ ਮਕੈਨਕ ਨੂੰ ਦਿਖਾਈਏ? ਕਹਿਣ ਲੱਗੇ ਕੀ ਲੋੜ ਹੈ ? ਤੂੰ ਆਵਾਜ਼ ਸੁਣ। ਜਿਵੇਂ ਕੋਈ ਕੌਡੀਆਂ ਗਿਣ ਰਿਹਾ ਹੋਵੇ। ਟਨ.. ਟਨ..। ਹੁਣ ਖੇਤ ਵਿਚ ਦੇਖਾਂਗੇ।

ਆਵਾਜ਼ ਠੀਕ ਲੱਗੀ। ਗੱਲਾਂ ਤੋਂ ਲੱਗਿਆ ਕਿ ਨਵਾਂ ਵੀਸੀ ਅਹਿਲੇ-ਕਿਤਾਬ ਦਾ ਸਤਿਕਾਰ ਕਰਦਾ ਹੈ ਤੇ ਖੁਦ ਕਿਤਾਬ-ਦਾਰਦ ਹੈ। ਨਾਗਮੈਨ ਨੇ ਕਿਹਾ - ਸੌ ਮੀਟਰ ਦੌੜ ਦਾ ਨਤੀਜਾ ਸਕਿੰਟਾਂ ਵਿਚ ਨਿਕਲ ਆਉਂਦਾ ਹੈ। ਲੰਮੀ ਕਹਾਂਸ ਘੰਟਈ ਦੌੜ ਹੈ - ਨਤੀਜਾ ਦੇਖਣ ਲਈ ਉਡੀਕਾਂਗੇ। ਲੰਮੀਆਂ ਦੌੜਾਂ ਦੇ ਦੇਰੀਂ ਨਤੀਜੇ।

*(ਸੀ ਸੀ ਐਨ ਏ ਤੋਂ ਧੰਨਵਾਦ ਸਹਿਤ)*